# ਜਾਤ ਗਰੀਬਾਂ ਵਾਲੀ

ਕੋਈ ਸਮੁੰਦਰ ਕਿਨਾਰੇ ਨਹਾਉਂਦਾ ਏ

ਸ਼ੱਪੜਾ,ਨਹਿਰਾਂ ਵਿੱਚ ਅਸੀਂ ਨਹਾਉਂਦੇ ਹਾ

ਸਾਡੇ ਘਰਾਂ ਦੀਆਂ ਕੰਧਾਂ ਪਾਟੀਆਂ ਨੇਂ

ਗ਼ਰੀਬੀ ਆਪਣੀ ਸ਼ਪਾਉਦੇ ਹਾ

ਤੁਸਾ ਨੋਕਰ ਰੱਖੇਂ ਕੰਮਾਂ ਲਈ

ਅਸੀਂ ਘਰਾਂ ਦੀਆਂ ਛੱਤਾਂ ਤੋਂ ਜਾਲੇ ਹਟਾਉਂਦੇ ਹਾ

ਸਾਡੇ ਘਰ ਦਾ ਸੀਮਿੰਟ ਕਿਰ ਗਿਆ ਏ

ਗਲ਼ ਪਿਆ ਢੋਲ ਵਜਾਉਂਦੇ ਹਾ

ਤੁਸੀਂ ਦੋ ਨੰਬਰ ਦਾ ਕੰਮ ਕਰਦੇ ਹੋ

ਅਸੀਂ ਜ਼ਹਿਰ ਪੀ ਤੜਫਾਉਦੇ ਹਾ

ਜਦ ਰੱਸੇ ਗਲ ਪਾ ਕਿੱਕਰਾਂ ਨਾਲ਼ ਲਟਕੀਏ

ਉਸ ਦਿਨ ਹੀ ਚੇਤੇ ਆਉਂਦੇ ਹਾ

ਅਸੀਂ ਮਰ ਕੇ ਹੀ ਉਹ ਵੀ ਕਦੀਂ ਕਦੀਂ

ਅਖ਼ਬਾਰਾਂ ਦੇ ਵਿੱਚ ਆਉਦੇ ਹਾ

ਸਾਡੀ ਜਾਤ ਗਰੀਬਾਂ ਵਾਲ਼ੀ ਏ

ਕੁਤਿਆਂ ਜਿਹੀ ਜ਼ਿੰਦਗੀ ਜਿਉਦੇ ਹਾ

ਸਾਨੂੰ ਪਤਾਂ ਏ ਨੋਕਰੀ ਮਿਲਣੀ ਨਹੀਂ

ਵਜ਼ੀਫ਼ੇ ਲਈ ਬੱਚੇ ਪੜਾਉਂਦੇ ਹਾ

ਜਦ ਘਰ ਵਾਲੀਆਂ ਸਾਡੀਆਂ ਕਰਦੇਂ ਉ ਨੰਗੀਆਂ

ਉਸ ਦਿਨ ਹੀ ਨੋਟ ਕਮਾਉਦੇ ਹਾ

ਸਾਡੀ ਜਾਤ ਗਰੀਬਾਂ ਵਾਲ਼ੀ ਏ

ਆ ਦੁਨੀਆਂ ਤੇ ਪਛਤਾਉਂਦੇ ਹਾ

## ਫੁੱਲ

ਚੰਗਾ ਹੋਇਆ ਮੈਂ ਫੁੱਲ ਨਹੀਂ ਹਾ
ਨਹੀਂ ਤਾਂ ਇੱਕ ਦਿਨ ਜ਼ਰੀਆ ਬਣਦਾ
ਲੋਕਾਂ ਦੁਆਰਾ ਝੂਠ ਨੂੰ ਸ਼ਪਾਉਣ ਦਾ
ਆਈ ਲਵ ਜੂ ਕਹਿ ਕਿਸੇ ਦਾ ਜਿਸਮ ਪਾਉਂਣ ਦਾ
ਮੈਨੂੰ ਵੀ ਵਰਤਣਾ ਸੀ ਲੋਕਾਂ
ਆਪਣੇ ਮਾੜੇ ਮਨਸੂਬਿਆਂ ਦੇ ਲਈ
ਪਰ ਹੁਣ  ਫਿਰ ਮੈ ਕੀ ਹਾ
ਮੈ ਆਪਣੇ ਆਪ ਨੂੰ ਕੁੱਝ ਵੀ ਬਣਾ ਸਕਦਾ ਹਾ
ਉਹ ਦਲਾਲ ਜਿਹੜਾ ਗਰੀਬ ਦੀ ਔਰਤ ਦਾ ਸੋਦਾ ਕਰਾਉਂਦਾ ਹੈ
ਜਾ ਉਹ ਸਰਵਣ ਪੁੱਤ ਜਿਹੜਾਂ ਨਸ਼ੇ ਦੀ ਟੋਟ ਵਿੱਚ ਆਪਣੀ ਮਾਂ ਤੇ ਡੰਡਾਂ ਵਰਾਉਂਦਾ ਹੈ
ਮੈ ਚਾਹੁੰਦਾ ਹਾਂ
ਮੈ ਇਨਕਲਾਬੀ ਦੇ ਹੱਥ ਦੀ ਕੁਕੜੀ ਬਣ ਜਾਵਾ
ਜਿਸ ਵਿੱਚ ਆਂਡੇ ਪੈਣ ਤੇ ਮੈਂ
ਵੈਰੀਆਂ ਦੀ ਹਿੱਕ ਛੱਲੀ ਕਰ ਦੇਵਾਂ ।

## ਦਾਤਰੀ ਉਂਗਲਾਂ ਵੱਢਦੀ ਏ

ਦਾਤਰੀ ਉਂਗਲਾਂ ਵੱਢਦੀ ਏ
ਕਹੀਂ ਸਾਡੇ ਪੈਰ ਦਾ ਮਾਸ ਖਾਂਦੀ ਏ
ਭੁੰਡ ਮੋਟਾ ਕਰ ਦਿੰਦਾਂ ਏ ਸਾਨੂੰ
ਮੋਟਰ ਵਾਲਾਂ ਸਟਾਟਰ ਜਾਂਨ ਲੈਂਦਾਂ ਏ
ਸਾਡੇ ਘਰ ਦਾ ਲਾਣੇਦਾਰ ਬਿਨਾਂ ਪੱਖੇ ਤੋ
ਮੱਛਰ ਦੇ ਵਿੱਚ ਪੈਦਾ ਏ
ਘਰਾਂ ਦੀਆਂ ਇੱਟਾਂ ਸਾਡੇ ਪੀਲੀਆਂ ਨੇ
ਛੱਤਾ ਡਿੱਗਣ ਦਾ ਖ਼ਤਰਾ ਰਹਿੰਦਾ ਏ
ਇਨਸਾਨੀ ਬਿਮਾਰੀ ਤੋਂ ਡਰ ਨਹੀਂ

ਡਰ ਲਗਦਾ ਮੀਂਹ ਜਦੋਂ ਗੜੇ ਲੈਕੇ ਪੈਂਦਾ ਏ
ਰੁੱਖਾਂ ਦੀ ਛਾਂ ਤੋ ਮਾਪ ਲਈ ਏ
ਸੂਰਜ ਡੁੱਬਣ ਵਿਚ ਕਿੰਨਾ ਸਮਾਂ ਰਹਿੰਦਾ ਏ

## ਇੱਜ਼ਤ

ਮਾਲਕ ਦੀ ਇੱਜ਼ਤ ਕਰਦੇ ਹੋਏ
ਮਾਲਕ ਨੂੰ ਇੱਜ਼ਤ ਵੇਚ ਦਿੱਤੀ
ਪੁੱਤ ਮਰ ਗਿਆ ਭੁੱਖ ਦੇ ਨਾਲ ਮੇਰਾ
ਲੋਥ ਚ ਇੱਜ਼ਤ ਸੇਕ ਦਿੱਤੀ
ਹੋਲੀ ਹੋਲੀ ਮਰ ਮੈ ਜਾਣਾ ਏ
ਪੈਸੇ ਲੈ ਇੱਜ਼ਤ ਭੇਜ ਦਿੱਤੀ
ਭੁੱਖ ਤੋ ਵੱਡਾ ਕੋਈ ਸ਼ੈਤਾਨ ਨਹੀ
ਇੱਜ਼ਤ ਦੇ ਦੂਗਾ ਜਿਨੇ ਰੋਟੀ ਦਿੱਤੀ
ਸਭ ਗੱਲਾਂ ਛੇਤੀ ਭੁੱਲ ਜਾਏਗਾ
ਭੁੱਖ ਗਈ ਨਾ ਜਦ ਕੱਟੀ ।

## ਆਵਾਜ਼ਾਂ

ਡਰ ਲੱਗਦਾ ਮੈਨੂੰ ਬੋਲਣ ਤੋ
ਬੜੇ ਜ਼ੇਲਾਂ ਦੇ ਵਿੱਚ ਡੱਕੇ ਨੇ
ਖਾਖੀ ਬਾਰੇ ਬੋਲਣ ਤੇ
ਬੜੇ ਸੂਰਜ ਤੋ ਪਹਿਲਾਂ ਚੱਕੇ ਨੇ
ਇਨਸਾਨੀਅਤ ਇਨ੍ਹਾਂ ਵਿਚ ਮਰ ਗਈ ਏ
ਚੰਦ ਸਿੱਕਿਆਂ ਦੇ ਇਹ ਸੱਕੇ ਨੇ
ਇਨਕਲਾਬੀ ਆਵਾਜ਼ਾਂ ਨੱਪਣ ਲਈ
ਸਰਕਾਰ ਨੇ ਗੁੰਡੇ ਰੱਖੇ ਨੇ

ਧੀਆ ਮਾਵਾ ਨਾਲ ਕਰ ਬਲਾਤਕਾਰ

ਵਾਲ ਹੋ ਗਏ ਇਨ੍ਹਾਂ ਦੇ ਕੱਕੇ ਨੇ

ਨੋਜਵਾਨ ਪੰਜਾਬੀਆਂ ਦੇ 84 ਵਿੱਚ

ਇਨ੍ਹਾਂ ਦੇਤਾ ਮਾਰੇ ਫੱਕੇ ਨੇ

ਅੱਜ ਵੀ ਆਵਾਜ਼ਾਂ ਨੱਪਦੇ ਨੇ

ਸਰਕਾਰ ਦੇ ਪੀਲੇ ਪੱਕੇ ਨੇ

## ਇੱਕ ਰਾਤ

ਗਾਡਰਾਂ ਵਾਲੀ ਛੱਤ ਥੱਲੇ ਅੱਜ

ਆਖ਼ਰੀ ਲੱਗਦਾ ਬਸੇਰੇ ਆ

ਬਾਲਿਆ ਨੂੰ ਸਿਉਂਕ ਖਾ ਚੱਲੀ

ਲਗਦਾ ਮੋਤ ਨੇੜੇ ਆ

ਕਾਰੀ ਇੱਟ ਦੀਆਂ ਕੰਧਾਂ ਹਿਲਦੀਆਂ ਨੇ

ਹੇਠੋਂ ਉਤੋਂ ਸਿਲ ਗਈਆਂ ਨੇ

ਮੈ ਜਾਗਦਾ ਆ ਪਰ ਡਰ ਰਿਹਾ

ਬੜੀ ਦੂਰ ਹੁਣ ਸਵੇਰੇ ਆ

ਰਾਤ ਹੋ ਗਈ

ਲਗਦਾ ਮੋਤ ਨੇੜੇ ਆ

## ਕਿਸਾਨ

ਮੈ ਕਿਸਾਨ ਦਾ ਪੁੱਤ ਹਾ

ਮੈਨੂੰ ਪਤਾ ਹੈ ਕੀ

ਦੁਨੀਆ ਦੇ ਆਹ ਲੋਕ

ਜਿਹੜੇ ਸਾਨੂੰ ਮਹਾਨ ਕਹਿੰਦੇ ਨੇ

ਕਿਸਾਨ ਮਹਾਨ ਹੁੰਦਾ

ਪਰ ਉਨ੍ਹਾਂ ਨੂੰ ਕੋਈ ਪੁਛੋ
ਜੇਕਰ ਕਿਸਾਨ ਮਹਾਨ ਹੁੰਦਾ
ਤਾ ਤੁਸੀਂ ਮਹਾਨ ਨਹੀਂ ਬਣਨਾ ਚਾਂਹੁੰਦੇ
ਤੁਸੀਂ ਵੀ ਮਹਾਨ ਬਣੋਂ ਤੁਸੀਂ ਕਿਉਂ
ਵਾਂਝੇ ਰਹਿ ਰਹੇ ਹੋ
ਅਸਲ ਵਿੱਚ ਕਿਸਾਨ ਇਨ੍ਹਾਂ ਲਈ
ਅੰਨ੍ਹ ਬਣਾਉਣ ਵਾਲੀ ਮਸ਼ੀਨ ਹੈ
ਜੇਕਰ ਕਿਸਾਨਾਂ ਦੀ ਪ੍ਰਵਾਹ ਹੁੰਦੀ ਤਾਂ
ਕਿਸਾਨੀ ਘਾਟੇ ਵਿੱਚ ਨਾਂ ਜਾਦੀ
ਚੂਹਿਆ ਦੀਆਂ ਕੇਰਾਂ ਵਾਲੀਆ ਖੁੰਡਾ
ਬੰਦ ਕਰਨ ਤੋਂ ਵਹਿਲ ਮਿਲ਼ੇ ਤਾ
ਜਰੂਰ ਸੋਚੋਂ ਇਹ ਗੱਲ
ਕੀ ਜੇਕਰ ਕਿਸਾਨ ਮਹਾਨ ਹੁੰਦਾ ਤਾਂ
ਉਹ ਫਾਹੇ ਕਿਉਂ ਲੈ ਰਿਹਾ ਹੈ
ਮਹਾਨ ਕਹਿਣ ਵਾਲੇ ਮੰਤਰੀ
ਸਾਡੇ ਕਰਜ਼ੇ ਮਾਫ ਕਰਦੇ ਨੇ
ਪ੍ਰਾਈਵੇਟ ਕੰਪਨੀਆਂ ਦੇ ਕੁੱਤੇ ਨੇ ਇਹ
ਇਹਨਾਂ ਨੇ ਉਨ੍ਹਾਂ ਦੇ ਪੈਰ ਚੱਟਨੇ ਨੇ
ਕਿਸਾਨ ਮਹਾਨ ਹੁੰਦਾ ਤਾਂ ਉਸਦੀ ਇਹ
ਹਾਲਤ ਨਾ ਹੁੰਦੀ ।

## ਬੱਦਲ

ਬਰਸਾਤ ਤੋਂ ਪਹਿਲਾਂ ਵਾਲ਼ੀ ਹਵਾ
ਮੈਨੂੰ ਗਰਮ ਬਹੁਤ ਜਾਪਦੀ ਏ
ਪੱਕੀ ਹੋਈ ਫ਼ਸਲ ਬਚਾਲੇ
ਮੈਨੂੰ ਉਚੀ ਉਚੀ ਆਖਦੀ ਏ

ਸਾਹਾਂ ਦੇ ਵਿਚ ਪਰਲੋ ਆਉਂਦੀ
ਰੱਬ ਅੱਗੇ ਕਿਰਨੇ ਪਾਉਂਦੇ ਨੇ
ਅਸਮਾਨਾਂ ਵਾਲੇ  ਕਾਲੇ ਬੱਦਲ
ਮੈਨੂੰ ਬਹੁਤ  ਡਰਾਉਂਦੇ ਨੇ

ਹਨ੍ਹੇਰੇ ਵਿੱਚ ਇੱਕ ਦਮ ਚਮਕਦੀ
ਬਿਜਲੀ ਅੱਖਾਂ ਥਾਣੀਂ ਦਿਲ ਵਿੱਚ ਉਤਰਦੀ ਏ
ਉਸ ਸਮੇਂ ਮੈਨੂੰ ਇੰਝ ਜਾਪਦਾ
ਕੋਈ ਚੂਹੀ ਮੇਰੇ ਸ਼ਰੀਰ ਦੇ ਅੰਦਰ ਨਾੜਾਂ ਕੁਤਰਦੀ ਏ
ਇੱਕ ਪਲ ਦੇ ਵਿੱਚ ਬਰਬਾਦੀ ਦਿਖਦੀ
ਸਾਰੀ ਰਾਤ ਮੈਨੂੰ ਖਿਆਲ ਭੜਕਾਉਦੇ ਨੇ
ਅਸਮਾਨਾਂ ਵਾਲੇ  ਕਾਲੇ ਬੱਦਲ
ਮੈਨੂੰ ਬਹੁਤ  ਡਰਾਉਂਦੇ ਨੇ

ਰੱਬਾ ਮੀਂਹ ਬਰਸਾ ਛੋਟੇ ਹੁੰਦੇ ਜਦ
ਬੜੇ ਚਾਵਾਂ ਦੇ ਨਾਲ ਕਿਹਾ ਕਰਦੇ ਸੀ
ਪਰ ਜਦ ਹੁਣ ਮੀਂਹ ਆਉਦਾ ਤਾ
ਅੱਖਾਂ ਦੇ ਸਾਹਮਣੇ ਭੁੱਖ ਨਾਲ ਮਰਦੇ ਦਿਸਦੇ ਹਾ
ਉਲੂਆਂ ਦੀ ਆਵਾਜ਼ ਸੁਣਦੀ ਏ
ਕਿਸਾਨ ਅਰਦਾਸਾ ਕਰਦੇ ਰਹਿੰਦੇ ਨੇ
ਅਸਮਾਨਾਂ ਵਾਲੇ  ਕਾਲੇ ਬੱਦਲ
ਮੈਨੂੰ ਬਹੁਤ  ਡਰਾਉਂਦੇ ਨੇ

## ਇਹ ਡਰਦੇ ਕਿਉਂ ਨਹੀਂ

ਰੱਬਾ ਮੈਨੂੰ ਇੱਕ ਗੱਲ ਦੱਸ
ਇਹ ਡਰਦੇ ਕਿਉਂ ਨਹੀਂ

ਡਿੱਗਣ ਵਾਲੀਆ ਇਹ ਬਾਲਿਆ ਦੀਆਂ ਛੱਤਾਂ
ਜਿਨ੍ਹਾਂ ਦਾ ਪਤਾ ਹੀ ਨਹੀਂ
ਕਦ ਇਹ ਹੈਠਾ ਡਿਗ ਪੈਣ
ਪਰ ਇਹ ਡਿੱਗਦੇ ਕਿਊ ਨਹੀਂ
ਕੀ  ਰੱਬਾ ਤੂੰ ਇਨ੍ਹਾਂ ਦੇ ਨਾਲ ਹੈ
ਤੂੰ ਇਨ੍ਹਾਂ ਦਾ ਸਾਥ ਦਿਨਾਂ ਏ
ਪਰ ਲਗਦਾ ਨਹੀਂ
ਇਹ  ਲੋਕਾਂ ਨੂੰ ਜ਼ਹਿਰ ਦਾ ਵੀ ਅਸਰ
ਕਿਉਂ ਨਹੀਂ ਹੁੰਦਾ
ਬਿਜਲੀ ਦੀਆਂ ਨੰਗੀਆਂ ਤਾਰਾਂ ਤੇ
ਪੈਰ ਧਰਕੇ ਵੀ ਕਿਉਂ ਬਚ ਜਾਂਦੇ ਨੇ
ਇਹ ਲੋਕ ਮਰਦੇ ਕਿਉਂ ਨਹੀਂ

## ਇਸ਼ਕ ਦੀ ਗੱਲ

ਹੁਣ ਕਿਉਂ ਆਇਆ ਏ ਮੇਰੇ ਕੋਲ
ਮੈਨੂੰ ਛੱਡ ਗਿਆ ਸੀ ਨਾ
ਮੈ ਤੇਰਾ ਧੰਨਵਾਦੀ ਹਾਂ
ਤੁ ਮੈਨੂੰ ਇਸ਼ਕ ਤੇ ਲਿਖਣ ਨਾ ਦਿੱਤਾ
ਮੈ ਕਦੇ ਲਿਖਾਂਗਾ ਵੀ ਨਹੀਂ
ਮੈ ਮੇਰੇ ਘਰ ਤੇ ਲਿਖਾਂਗਾ
ਮੇਰੇ ਖੇਤ ਦੇ ਵਿੱਚ ਪਿੱਪਲ ਹੈ ਜਿਹੜਾ
ਮੈ ਉਸ ਦੇ ਡਰ ਤੇ ਲਿਖਾਂਗਾ
ਮੈ  ਨਵੇਂ ਚੱਲ ਰਹੇ ਕੋਹੜ
ਚਿੱਟੇ ਦੀ ਜੜ੍ਹ ਤੇ ਲਿਖਾਂਗਾ
ਸਾਡੇ ਕੱਚੇ ਕੋਠੇ ਦੀਆਂ ਇੱਟਾਂ ਦੇ ਵਿੱਚ
ਮੈ ਕਰਕੀਨ ਦੇ ਘਰ ਤੇ ਲਿਖਾਂਗਾ

ਮੈ ਤੰਦੂਰ ਵਿਚ ਮੱਚ ਗਏ ਨਾਰੀ ਦੇ ਸੁਪਨੇ

ਦੀ ਸੜ ਤੇ ਲਿਖਾਂਗਾ

ਵਾਧਾ ਰਿਹਾ ਤੇਰੇ ਨਾਲ ਮੈ ਇਸ਼ਕ਼ ਤੇ

ਨਾਂ ਮਰਕੇ ਲਿਖਾਂਗਾ

## ਹਾਸਾ

ਮੈਨੂੰ ਨਫ਼ਰਤ ਆ ਹਾਸੇ ਤੋਂ

ਮੈਨੂੰ ਹਾਸਾ ਸੁਣਨਾ ਪਸੰਦ ਨਹੀਂ

ਮੈ ਹੱਸਣਾ ਚਾਹੁੰਦਾ ਹੀ ਨਹੀਂ ਆ

ਮੈ ਸੁਣਿਆ ਏ ਉਹ ਹਾਸਾ

ਕੁਕਰਮ ਕਰਕੇ ਜਿਹੜਾ ਬਲਾਤਕਾਰੀ ਹਸਦਾ ਏ

ਮੈ ਉਹ ਵੀ ਹਾਸਾ ਸੁਣ ਬੈਠਾ ਹਾਂ

ਤੰੰਨ ਵੇਚ ਕੇ ਮਾ ਦੁਆਰਾ ਲਿਆਂਦੀ ਰੋਟੀ

ਨੂੰ ਖਾ ਕੇ

ਜਿਹੜਾ ਬੱਚਾ ਹਸਦਾ ਏ

ਤੁਸੀਂ ਵੀ ਸੁਣ ਕੇ ਦੇਖਿਓ

ਮਜ਼ਾਕ ਨਹੀਂ ਕਰਦਾ ਨਫ਼ਰਤ ਹੋ ਜਾਏਗੀ ਹਾਸੇ ਤੋਂ

ਹਸਣਾ ਭੁੱਲ ਜਾਉਂਗੇ

ਸੁਣ ਕੇ ਦੇਖੇਉ ਉਹ ਹਾਸਾ

## ਕਲਮ

ਬੱਚ ਕੇ ਰਹੋ ਹੁਣ

ਮੈ ਤੁਹਾਨੂੰ ਦੱਸ ਦੇਣਾ ਚਾਹੁੰਦਾ ਹਾਂ

ਜਿਸ ਕਲਮ  ਦੇ ਨਾਲ ਮੈ

ਚੰਦ ਦੀਆ ਸਿਫਤਾਂ ਕਰਨੀਆਂ ਸੀ

ਇਸ਼ਕ ਦੇ ਰਾਹਾ ਨੂੰ ਮਿਨਣਾ ਸੀ
ਜਿਸ ਨੂੰ ਇਨ੍ਹਾਂ ਬੇਤੁਕੀਆਂ ਚੀਜ਼ਾਂ ਦਾ
ਜੰਗਾਲ ਲੱਗ ਚੁੱਕਾ ਸੀ
ਉਸ ਕਲਮ ਨੂੰ ਪਹਿਲਾਂ ਪੈਟਰੋਲ ਨਾਲ
ਨਹਾਉਂਣ ਤੋ ਬਾਅਦ
ਹੁਣ ਮੈਂ ਰੇਤੀ ਲਗਾ ਦਿੱਤੀ ਏ
ਰੇਤੀ ਦੇ ਲਗਣ ਨਾਲ ਤਾ
ਕਹੀ ਧਰਤੀ ਨੂੰ ਪਾੜ ਸੁੱਟਦੀ ਏ
ਟੋਕਾਂ ਚਰੀ ਪਾੜ ਸੁੱਟਦਾ ਏ
ਉਸੇ ਤਰ੍ਹਾਂ ਹੀ ਇਹ ਵੀ
ਅੱਗ ਵਿਚ ਸੁਲਗਣ ਲੱਗ ਪਈ ਏ
ਸਿਆਹੀ ਖਤਮ ਹੋਣ ਤੱਕ
ਇਸਦੇ ਰਾਹ ਵਿਚ ਨਾ ਆਇਉਂ
ਨਹੀਂ ਤਾਂ ਇਹ ਤੂਹਾਨੂੰ ਵੀ ਪਾੜ ਸੁਟੇਗੀ
ਮੈ ਤਾ ਕਹਿਣਾ ਚਾਹੁੰਦਾ ਹਾਂ
ਸਭ ਹੀ ਆਪਣੀ ਕਲਮ ਨੂੰ
ਰੇਤੀ ਲਗਾ ਲੈਣ
ਜਿਸ ਜਗ੍ਹਾ ਤੇ ਇਸ ਕਲਮ ਦੀ
ਤੁਸੀਂ ਨਿੱਬ ਨੂੰ ਰੱਖੋਂ
ਉਥੇ ਦੁਨੀਆਂ ਰੁਕ ਜਾਵੇ ।

## ਮੈਨੂੰ ਤਰਸ ਆਉਂਦਾ ਹੈ

ਮੈਨੂੰ ਤਰਸ ਆਉਂਦਾ ਹੈ
ਉਨ੍ਹਾਂ ਲੋਕਾਂ ਤੇ
ਜਿਨ੍ਹਾਂ ਗਰੀਬ ਦਾ ਹੱਕ ਮਾਰ
ਬਹੁਤ ਵੱਡੇ ਮਹੱਲ ਉਸਾਰ ਲਏ
ਜਿਨ੍ਹਾਂ ਦਾ ਸੁਭਾਅ ਇਨ੍ਹਾਂ ਕੋਹੜਾ

ਹੋ ਗਿਆ ਸੀ
ਗਰੀਬ ਦੇ ਚਮ ਚੋ ਚੋਂਦੇ
ਪਸੀਨੇ ਦੀ ਕਮਾਈ
ਖਾਂਦਿਆਂ ਵੀ ਰੂਹ ਨਹੀਂ ਕੰਬਦੀ
ਉਨ੍ਹਾਂ ਨੇ ਲੋਕਾਂ ਦੀਆਂ ਲਾਸ਼ਾਂ ਤੱਕ
ਵੇਚਣ ਤੋ ਹਰਜ਼ ਨਹੀਂ ਕੀਤਾ
ਉਨ੍ਹਾਂ ਦਾ ਰੱਬ ਸੀ ਪੈਸਾ
ਪਰ ਹੁਣ ਮੈਨੂੰ ਤਰਸ ਆਉਂਦਾ ਹੈ
ਉਨ੍ਹਾਂ ਲੋਕਾਂ ਤੇ
ਜਿਨ੍ਹਾਂ ਨੇ ਆਪਣੀ ਆਉਣ ਵਾਲੀ
ਪੀੜ੍ਹੀ ਲਈ ਇਨ੍ਹਾਂ ਸਭ ਕੀਤਾ
ਪਰ ਉਨ੍ਹਾਂ ਨੂੰ ਔਲ਼ਾਦ ਹੀ ਨਾਂ ਮਿਲੀ
ਉਹ ਇਹ ਚੀਜ਼ਾਂ ਤੋਂ ਵਾਝੇ ਹੀ ਰਹਿ ਗਏ
ਮੈਨੂੰ ਤਰਸ ਆਉਂਦਾ ਹੈ
ਉਨ੍ਹਾਂ ਲੋਕਾਂ ਤੇ

## ਮਿੱਟੀ ਨਾਲ ਗੱਲਾਂ

ਮੈ ਤੇਰੇ ਲਈ ਬੋਝ ਹਾਂ
ਤਾ ਮੈਨੂੰ ਦਸ ਦੇਵੀ
ਉਸ ਦਿਨ ਹੀ ਮੈਂ ਫਾਹੇ
ਚੜ੍ਹ ਜਾਉਂਗਾ
ਪਰ ਇੱਕ ਸ਼ਰਤ ਆ
ਮੈ ਰਾਖ਼ ਬਣ ਤੇਰੇ ਵਿਚ ਮਿਲਣਾ ਈ

ਤੂੰ ਤਾਂ ਬਹੁਤ ਕੁਝ ਦੇਖ ਚੁੱਕੀਂ ਏ
84 ਦੇ ਦਿਨ ਵੀ ਤੇ
ਗੋਰਿਆਂ ਦੇ ਆਉਣ ਦੇ ਰਾਹ
ਤੇ ਜਾਂਣ ਦੇ ਰਾਹ
ਕੀ ਤੈਨੂੰ ਡਰ ਨਹੀਂ ਲੱਗਦਾ

ਤੂੰ ਸਭ ਜਾਣਦੀ ਏ
ਸ਼ੁਰੂ ਤੋਂ ਲੈਕੇ ਅੰਤ ਤੱਕ
ਪਾਪੀ ਤੋਂ ਲੈ ਕੇ ਸੰਤ ਤੱਕ
ਸਾਰਾ ਭੂਤਕਾਲ, ਵਰਤਮਾਨ ਪਤਾ

ਤੈਨੂੰ ਸੰਸਾਰ ਦਾ
ਫਿਰ ਤੂੰ ਗਵਾਹ ਕਿਉਂ ਨਹੀਂ
ਬਣ ਜਾਂਦੀ

ਸਭ ਤੇਰਾ ਦਿੱਤਾ ਖਾਂਦੇ ਨੇ
ਤੇਰੇ ਉੱਤੇ ਰਹਿੰਦੇ ਨੇ
ਤੂੰ ਹੀ ਦੱਸ ਤੂੰ ਕਿਸ ਦਾ
ਦਿੱਤਾ ਖਾਂਦੀ ਏ
ਤੇਰਾ ਮਾਲਕ ਕੌਣ ਏ

ਮੈਂ ਮਾੜੇ ਇਨਸਾਨ ਨੂੰ
ਕਦੇ ਮੂੰਹ ਨਹੀਂ ਲਾਉਂਦਾ
ਪਰ ਮੈਨੂੰ ਨਹੀਂ ਪਤਾ ਕੌਣ
ਮਾੜਾ ਕੌਣ ਚੰਗਾ
ਪਰ ਤੈਨੂੰ ਪਤਾ ਹੈ
ਤੂੰ ਫਿਰ ਵੀ ਉਸ ਨੂੰ ਆਪਣੇ
ਅੰਦਰ ਕਿਉਂ ਸਮਾਂ ਲੈਂਦੀ ਏ

ਇੱਕ ਆਖ਼ਰੀ ਗੱਲ
ਜਦ ਕਿਸੇ ਮਾਂ ਦਾ ਪੁੱਤ
ਮਰਦਾ ਏ
ਤੇਰੇ ਅੱਖਾਂ ਦੇ ਸਾਹਮਣੇ
ਜਦ ਤੇਰੇ ਸਾਹਮਣੇ ਕਿਸੇ
ਜੀਵ ਦਾ ਖ਼ੂਨ ਡੁੱਲਦਾ ਏ
ਤੂੰ ਹੱਸਦੀ ਏ
ਜਾਂ
ਰੋਂਦੀ ਏ

## ਮੈਂ ਸ਼ੇਰ ਨਹੀਂ ਬਣਨਾ

ਮੈਂ ਸ਼ੇਰ ਨਹੀਂ ਬਣਨਾ
ਮੈਂ ਕਿਸੇ ਨੂੰ ਡਰਾਉਣਾ ਨਹੀਂ ਚਾਹੁੰਦਾ
ਮੈਂ ਤਾਂ ਸਭ ਨੂੰ ਜਾਣਨਾ ਚਾਹੁੰਦਾ ਹਾਂ
ਸਭ ਦੇ ਘਰ ਇੱਕ ਇੱਕ ਰਾਤ ਠਹਿਰਣਾ ਚਾਹੁੰਦਾ ਹਾਂ
ਮੈਂ ਇਨਸਾਨ ਬਣਨਾ ਚਾਹੁੰਦਾ ਹਾਂ

ਸ਼ੇਰ ਨਹੀਂ, ਅਮੀਰ ਨਹੀਂ
ਮੈਂ ਚਾਹੁੰਦਾ ਹਾਂ ਮੈਂ ਸਭਦੇ ਬਰਾਬਰ ਦਾ ਰਹਾ
ਮੈਂ ਸ਼ੇਰ ਨਹੀਂ ਬਣਨਾ

## ਰੱਬ

ਰੱਬ ਦੀ ਮਾਨਸਿਕ ਹਾਲਤ
ਲਗਦਾ ਖਰਾਬ ਹੋ ਗਈ ਏ
ਉਹ ਇੱਕ ਸਾਇਕੋ ਟਾਇਪ
ਖ਼ੂਨੀ ਬਣ ਗਿਆ ਏ
ਜਿਹੜਾ ਇਹਨਾਂ ਬੇਰਹਿਮ ਹੋ ਗਿਆ ਏ
ਕੋਈ ਹਿਸਾਬ ਹੈ ਨਹੀਂ
ਉਹਦੀ ਬੇਰਹਿਮੀ ਦੇਖਣੀ ਹੈ
ਤਾਂ ਅਖ਼ਬਾਰ ਪੜ੍ਹ ਕੇ ਦੇਖੋ
ਪਤਾ ਲੱਗ ਜਾਏਗਾ
ਉਹ ਸ਼ੈਤਾਨ ਦੇ ਨਾਲ ਮਿਲਦਾ
ਜਾਂ
ਰਿਹਾ ਹੈਂ ਮੈਂ ਏਥੇ ਮੇਰੇ ਰੱਬ
ਦੀ ਗੱਲ ਕਰ ਰਿਹਾ ਹਾਂ
ਤੁਸੀਂ ਆਪਣਾ ਰੱਬ ਨਾ ਸਮਝੋ
ਇਥੇ ਗੱਲ ਮਹਿਲਾਂ ਵਾਲੇ
ਰੱਬ ਦੀ ਨਹੀਂ ਕੁਲੀਆਂ ਵਾਲੇ ਦੀ ਹੋ ਰਹੀ ਹੈ
ਸਵਿਮਿੰਗ ਪੂਲ ਵਾਲੇ ਦੀ ਨਹੀਂ
ਚਬੱਚੇ ਵਾਲੇ ਦੀ ਹੋ ਰਹੀ ਹੈ
ਚਿੱਟਾ ਵੇਚਣ ਵਾਲੇ ਦੀ ਨਹੀ
ਲਾਉਣ ਵਾਲੇ ਦੀ ਗੱਲ ਹੈ
ਇਹ ਉਹ ਰੱਬ ਦੀ ਗੱਲ ਹੈ
ਜਿਹੜਾ ਦੁਖ ਦੇਂਦਾ ਹੈ
ਉਹ ਵੀ ਲੂਣ ਲਾ ਕੇ
ਇਹ ਉਹ ਰੱਬ ਹੈ
ਜਿਹੜਾ ਬੰਦੇ ਦੇ ਸਿਰ ਵਿਚ ਕੀੜੇ ਪਾਉਂਦਾ ਹੈ
ਗਰੀਬ ਦੀ ਔਰਤ ਨੂੰ ਮਜਬੂਰ ਕਰਕੇ
ਅਮੀਰ ਦੇ ਸਾਹਮਣੇ ਕੱਪੜੇ ਲਹਾਉਂਦਾ ਹੈ
ਪਤੀ ਨੂੰ ਏਨਾ ਮਜਬੂਰ ਕਰਦਾ ਹੈ
ਕੀ ਉਹ ਆਪਣੇ ਬੌਸ ਦੇ ਲਈ

ਆਪਣੀ ਘਰ ਵਾਲੀ ਦਾ ਦਲਾਲ ਬਣੇ
ਤੁਸੀਂ ਜੇਕਰ ਇਸ ਰੱਬ ਨੂੰ ਚੰਗਾ ਕਹਿੰਦੇ ਹੋ ਤਾਂ
ਤੁਸੀਂ ਕੁਝ ਨਹੀਂ ਜਾਣਦੇ ਉਹ ਰੱਬ ਬਾਰੇ
ਕਲਯੁੱਗ ਦਾ ਭੇਸ ਧਾਰੀ
ਪਿੱਛੇ ਮਾਨਸਿਕ ਰੋਗੀ ਰੱਬ ਖੜਾ ਹੈ

## ਦਲੇਰ ਹੋਜਾ ਡੋਲੀ ਨਾ

ਦਲੇਰ ਹੋਜਾ ਹੋਣ ਤੂੰ ਪਹਿਲਾਂ ਵਾਂਗਰਾਂ
ਡੋਲੀ ਨਾ
ਸਭ ਰਾਜ ਛਿਪਾ ਕੇ ਰੱਖ
ਹਾਲੇ ਭੇਦ ਨੂੰ ਭੇਦ ਰਹਿਣ ਦੇ
ਪੇਟੀਆਂ ਵਾਲੇ ਕਮਰੇ ਦੇ ਵਿਚ
ਛਿਪਾ ਰੱਖ ਰਾਜ ਨੂੰ ਖੋਲ੍ਹੀਂ ਨਾ
ਦਲੇਰ ਹੋਜਾ ਡੋਲੀ ਨਾ
ਫੜੇ ਸਮੇਂ ਮਾੜੇ ਆਉਣੇ ਆਂ
ਆਪਾਂ ਆਵਦੇ ਹੱਥੀ ਕੰਡੇ ਲਾਉਣੇ ਆ
ਬੈਠਾ ਨੂੰ ਹੁਣ ਕੱਚ ਮਿਲਣਾ ਏ
ਮਿਲਣੀ ਕਿਤੇ ਵੀ ਥਾਂ ਪੋਲੀ ਨਾ
ਦਲੇਰ ਹੋਜਾ ਡੋਲੀ ਨਾ
ਨੱਪ ਕੇ ਰੱਖ ਕੁੱਕੜਾਂ ਆਂਡਿਆਂ ਨੂੰ
ਹਾਲੇ ਸਮਾਂ ਥੋੜ੍ਹਾ ਹੀ ਏ ਵਰਤਾਂਗੇ
ਕਾਗ਼ਜ਼ ਤੇ ਲਿਖਿਆ ਕਰ ਹੁਣ
ਕਿਸੇ ਜਿੰਦ ਨੂੰ ਪਾਈ ਵਚੋਲੀ ਨਾ
ਦਲੇਰ ਹੋਜਾ ਹੋਣ ਤੂੰ ਪਹਿਲਾਂ ਵਾਂਗਰਾਂ
ਡੋਲੀ ਨਾ

